ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸੇਵਕ ਕੀ ਓੜਕਿ ਨਿਬਹੀ ਪ੍ਰੀਤਿ



## ਸ. ਜਗਮੋਹਨ ਸਿੰਘ ਨਾਮਧਾਰੀ (ਓਸਟਰ)

15 ਸਤੰਬਰ, 1948 - 26 ਮਈ, 2019

# ਸ. ਜਗਮੋਹਨ ਸਿੰਘ ਜੀ ਸ੍ਰੀ ਸਤਿਗੁਰੂ ਜੀ ਦੇ ਚਰਨਾਂ 'ਚ ਨਤਮਸਤਕ ਹੁੰਦੇ ਹੋਏ





ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਰੋਸਾਏ ਸੰਤ ਸਰਦਾਰਾ ਸਿੰਘ ਜੀ ਦੇ ਜੇਠੇ ਪੁੱਤਰ ਅਤੇ ਸੂਬਾ ਹਰਭਜਨ ਸਿੰਘ ਤੇ ਸ. ਗੁਰਬਖਸ਼ੀਸ਼ ਸਿੰਘ ਜੀ ਦੇ ਵੱਡੇ ਭਰਾ ਸ. ਜਗਮੋਹਨ ਸਿੰਘ ਜੀ 26 ਮਈ, 2019 ਦਿਨ ਐਤਵਾਰ ਨੂੰ ਆਪਣੀ ਸੰਸਾਰਿਕ ਯਾਤਰਾ ਸੰਪੂਰਨ ਕਰਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਜਾ ਬਿਰਾਜੇ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਬਖਸ਼ਿਸ਼ਾਂ ਦੇ ਪਾਤਰ ਅਤੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਪਿਆਰੇ ਨਿਆਰੇ ਸੱਚੇ ਸੁੱਚੇ ਸੇਵਕ, ਰਾਗ-ਨਾਦ, ਸਾਹਿਤ ਤੇ ਕਲਾ ਪ੍ਰੇਮੀ ਅਤੇ ਇੱਕ ਸਫਲ ਸਨਅਤਕਾਰ ਸਨ, ਸ. ਜਗਮੋਹਨ ਸਿੰਘ ਜੀ ਨਾਮਧਾਰੀ (ਓਸਟਰ)।

ਪਰਿਵਾਰਿਕ ਜਾਣਕਾਰੀ :

ਆਪ ਦੇ ਪੂਰਵਜ਼ ਜ਼ਿਲ੍ਹਾ ਸਰਗੋਧਾ ਤਹਿਸੀਲ ਫਰੂਕਾ ਪਿੰਡ ਚਿਚੋਕੇ (ਹੁਣ ਪਾਕਿਸਤਾਨ) ਦੇ ਵਸਨੀਕ ਸਨ। ਹਿੰਦੂ ਪਰਿਵਾਰ ਸੀ। ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਵੰਸਜ਼ ਮਾਨਯੋਗ ਬਾਬਾ ਬੇਦੀ ਜੀ (ਊਨਾ ਵਾਲੇ) ਦੀ ਸੰਗਤ ਕਾਰਨ ਪਰਿਵਾਰ ਸਿੱਖ ਸਜ ਗਿਆ। ਆਪ ਦੇ ਦਾਦਾ ਜਵੰਦ ਰਾਮ ਤੋਂ ਸ. ਜਵੰਦ ਸਿੰਘ ਜੀ ਅਤੇ ਉਹਨਾਂ ਦੇ ਭਰਾ ਭਗਵਾਨ ਦਾਸ ਤੋਂ ਸ. ਭਗਵਾਨ ਸਿੰਘ ਜੀ ਬਣ ਗਏ।

ਦੇਸ਼ ਦੇ ਵੰਡਾਰੇ ਉਪਰੰਤ ਪਰਵਾਰ ਨੂੰ ਕਲੇਮ ਵਿੱਚ ਜਗਰਾਉਂ ਵਿਖੇ ਜਗ੍ਹਾ ਅਲਾਟ ਹੋਈ। ਏਥੇ ਹੀ ਸ. ਜਗਮੋਹਨ ਸਿੰਘ ਦਾ ਜਨਮ 15 ਸਤੰਬਰ, 1948 ਈ. ਨੂੰ ਹੋਇਆ। ਕਾਰੋਬਾਰ ਦੇ ਸਿਲਸਿਲੇ ਵਿੱਚ ਪ੍ਰਵਾਰ ਨੇੜਲੇ ਪਿੰਡ ਛੱਜਾਵਾਲ ਵੱਸ ਗਿਆ।

"ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਕਿ ਬੈਰਾਗੀ" ਦੇ ਵਾਕ ਅਨੁਸਾਰ, ਇਹਨਾਂ ਦੇ ਪਿਤਾ ਸ. ਸਰਦਾਰਾ ਸਿੰਘ ਛੱਜਾਵਾਲ ਦੇ ਜਥੇਦਾਰ ਕਰਤਾਰ ਸਿੰਘ ਜੀ ਦੇ ਸੰਪਰਕ ਵਿੱਚ ਆ ਗਏ। ਸੰਨ 1952 ਵਿੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਿੰਡ ਵਿੱਚ ਦਰਸ਼ਨ ਦਿੱਤੇ। ਪੰਡਤ ਗੋਪਾਲ ਸਿੰਘ ਜੀ ਨੇ ਦੀਵਾਨ ਲਾਇਆ। ਕਈ ਪਰਿਵਾਰਾਂ ਨੇ ਭਜਨ ਪੁੱਛਿਆ। ਸ. ਸਰਦਾਰਾ ਸਿੰਘ ਵੀ ਭਜਨ ਪੁੱਛ ਕੇ ਨਾਮਧਾਰੀ ਸੱਜ ਗਏ।

ਤੂੰ ਇਕੱਲਾ ਨਹੀਂ ਇਹ ਸਾਰਾ ਤੇਰਾ ਪਰਵਾਰ ਹੈ :

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਨ 1965 ਈ: ਵਿੱਚ ਪਹਿਲਾ ਵਿਦਿਅਕ ਸੰਮੇਲਨ ਸ੍ਰੀ ਭੈਣੀ ਸਾਹਿਬ ਕੀਤਾ। ਜਿਸ ਵਿੱਚ ਸਾਰੇ ਪਾਸਿਓਂ ਪੜ੍ਹੇ ਲਿਖੇ ਨੌਜਵਾਨ ਪਹੁੰਚੇ। ਇਕੱਲਾ ਇਕੱਲਾ ਨੌਜਵਾਨ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਹਾਜ਼ਰ ਹੋ ਕੇ ਆਪਣੀ ਨਿਜੀ ਜਾਣਕਾਰੀ ਦਿੰਦਾ। ਜਗਮੋਹਨ ਸਿੰਘ ਜੀ ਦੀ ਵਾਰੀ ਆਈ। ਅਰਜ ਕੀਤੀ, ਜੀ ਮੈਂ ਇਕੱਲਾ ਆਇਆ ਹਾਂ। ਸਾਡੇ ਪਿਤਾ ਜੀ ਨਾਮਧਾਰੀ ਹਨ, ਬਾਕੀ ਰਿਸ਼ਤੇਦਾਰ ਖੁੱਲੇ ਹਨ, ਨਾਮਧਾਰੀ ਨਹੀਂ। ਸ੍ਰੀ ਸਤਿਗੁਰੂ ਜੀ ਨੇ ਹਾਲ ਵਿੱਚ ਬੈਠੇ ਸਾਰੇ ਨੌਜਵਾਨਾਂ ਵੱਲ ਇਸ਼ਾਰਾ ਕਰਕੇ ਬਚਨ ਕੀਤਾ,

"ਤੂੰ ਇਕੱਲਾ ਨਹੀਂ, ਏਹ ਸਾਰੇ ਤੇਰੇ ਰਿਸ਼ਤੇਦਾਰ ਹਨ।" ਠੀਕ ਏਸੇ ਤਰ੍ਹਾਂ ਵਾਪਰਿਆ। ਗ਼ਰੀਬ ਨਿਵਾਜ ਨੇ ਕ੍ਰਿਪਾ ਕੀਤੀ ਸਾਰੇ ਭਰਾਵਾਂ ਅਤੇ ਅੱਗੋਂ ਬੱਚਿਆਂ ਦੇ ਵਿਆਹ ਉਹਨਾਂ ਸਾਰੇ ਨਾਮਧਾਰੀ ਪਰਿਵਾਰਾਂ ਵਿੱਚ ਕੀਤੇ। ਗੁਰੂ ਬਚਨ ਸੱਤ ਹੋ ਨਿਬੜਿਆ। ਸ੍ਰੀ ਸਤਿਗੁਰੂ ਜੀ ਨੇ ਸੰਨ 1994 ਦੀ ਵੈਸਾਖੀ ਦੇ ਦਿਨ ਇਨ੍ਹਾਂ ਦੇ ਛੋਟੇ ਭਰਾ ਹਰਭਜਨ ਸਿੰਘ ਜੀ ਨੂੰ ਸੂਬੇ ਦੀ ਪਦਵੀ ਨਾਲ ਨਿਵਾਜਿਆ, ਸਾਰਾ ਨਾਮਧਾਰੀ ਜਗਤ ਆਪਣਾ ਹੋ ਗਿਆ।

**ਛੱਜਾਵਾਲ ਤੋਂ ਲੁਧਿਆਣੇ :**

ਦੱਸਵੀਂ ਪਾਸ ਕਰਨ ਉਪਰੰਤ ਇਕ ਸਾਲ ਸਰਕਾਰੀ ਨੌਕਰੀ ਲਈ ਜਤਨ ਕੀਤੇ। ਕਾਮਰੇਡਾਂ ਦੇ ਪ੍ਰਭਾਵ ਵੀ ਗ੍ਰਹਿਣ ਕੀਤੇ। ਫੇਰ ਆਪਣੇ ਨੇੜਿਆਂ ਵਿੱਚੋਂ ਸ. ਗੁਰਦਿਆਲ ਸਿੰਘ ਜੀ (ਮਾਸਟਰ) ਦੇ ਕਹਿਣ ਉਤੇ 1966 ਵਿੱਚ ਲੁਧਿਆਣੇ ਆ ਗਏ। ਹੌਜ਼ਰੀ ਦਾ ਕੰਮ ਸਿੱਖਣ ਲੱਗੇ। ਇਹਨਾਂ ਦੇ ਪਿਤਾ ਜੀ ਨੇ 1958 ਵਿੱਚ ਹੀ ਇੱਕ ਛੋਟਾ ਜੇਹਾ ਘਰ ਅਜਾਦ ਨਗਰ ਲੁਧਿਆਣੇ ਲੈ ਰੱਖਿਆ ਸੀ। ਉਥੇ ਰਹਿਣ ਲੱਗੇ। ਸੰਨ 1970 ਵਿੱਚ ਸਾਰਾ ਪਰਿਵਾਰ ਲੁਧਿਆਣੇ ਆ ਗਿਆ।

6 ਜੂਨ 1974 ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਗਮੋਹਨ ਸਿੰਘ ਜੀ ਦਾ ਅਨੰਦ ਕਾਰਜ ਭੁਪਾਲ ਨਿਵਾਸੀ ਬੀਬੀ ਰਘਬੀਰ ਕੌਰ ਨਾਲ ਕਰ ਦਿੱਤਾ। ਆਪਦੇ ਘਰ ਇੱਕ ਲੜਕੇ ਅਤੇ ਦੋ ਲੜਕੀਆਂ ਦਾ ਜਨਮ ਹੋਇਆ।

**ਕਾਰੋਬਾਰ :**

ਲੁਧਿਆਣੇ ਆਉਣ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਨੇਤਤਾ ਦਾ ਅਨੰਦ ਮਿਲਣ ਲੱਗਾ। ਬਖਸ਼ਿਸ਼ਾਂ ਹੋਣ ਲੱਗੀਆਂ। ਸਾਰਾ ਪਰਵਾਰ ਸੇਵਾ, ਸਿਮਰਨ ਅਤੇ ਗੁਰੂ ਭਗਤੀ ਕਰਦਾ ਕਾਰ ਵਿਹਾਰ ਕਰਨ ਲੱਗਾ। ਇੱਕ ਦਿਨ ਏਹਨਾਂ ਦੀ ਮਾਤਾ ਜੀ ਦੇ ਮਨ ਵਿੱਚ ਆਇਆ ਕਿ ਸੁਣਿਆ ਸੀ ਕਿ ਨਾਮਧਾਰੀਆਂ ਦਾ ਗੁਰੂ ਗਰੀਬੀ ਕੱਟ ਦੇਂਦਾ ਹੈ। ਪਤਾ ਨਹੀਂ ਸਾਡੇ ਤੇ ਕਦੋਂ ਕ੍ਰਿਪਾ ਹੋਵੇਗੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਰਹਿਮਤ ਦੇ ਦਰਵਾਜ਼ੇ ਖੋਲ੍ਹ ਦਿੱਤੇ। ਸੰਨ 1975 ਵਿੱਚ ਤਿੰਨੇ ਭਰਾਵਾਂ ਨੇ ਮਿਲ ਕੇ ਆਪਣਾ ਕੰਮ ਸ਼ੁਰੂ ਕੀਤਾ। ਫਰਮ ਦਾ ਨਾਮ 'ਉਦੇ ਨਿਟਵੀਅਰਜ਼' ਰੱਖਿਆ।

ਸ. ਜਗਮੋਹਨ ਸਿੰਘ ਜੀ ਦਸਦੇ ਸਨ ਕਿ ਇਹ ਨਾਮ ਵਰਤਮਾਨ ਸ੍ਰੀ ਸਤਿਗੁਰੂ ਜੀ ਦੇ ਨਾਮ ਤੇ ਰੱਖਿਆ ਹੈ। ਉਹ ਜਦੋਂ ਬਾਲਪਨ ਵਿੱਚ (ਗੁਰੂ) ਦਰਸ਼ਨ ਕਰਦੇ ਸਨ ਤਾਂ ਉਹਨਾਂ ਨੂੰ ਭਾਸਦਾ ਸੀ ਕਿ ਇਹ ਭਵਿੱਖ ਵਿੱਚ ਸਾਡੇ ਸਤਿਗੁਰੂ ਰਹਿਬਰ ਬਣ ਮਾਰਗ ਦਰਸ਼ਨ ਕਰਨਗੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖਸ਼ਿਸ਼ ਹੋਈਆਂ, ਕ੍ਰਿਪਾ ਹੋਈ, ਦੁੱਖ ਦਲਿਦਰ ਗਰੀਬੀ, ਰੋਗ ਸੋਗ ਸਭ ਕੱਟੇ ਗਏ। ਅੱਜ ਉਦੇ ਨਿਟਵਿਅਰਜ਼ ਇੱਕ ਗਰੁੱਪ ਬਣ ਗਿਆ ਹੈ।

ਵੂਲ ਅਤੇ ਵੂਲਨ ਕਾਊਂਸਲ ਅਤੇ ਹੋਰ ਕਈ ਸਰਕਾਰੀ-ਗੈਰ ਸਰਕਾਰੀ ਅਦਾਰਿਆਂ ਵੱਲੋਂ ਇਸ ਗਰੁੱਪ ਨੂੰ ਸਨਮਾਨਿਆ ਗਿਆ ਹੈ। ਜਦੋਂ ਪਰਿਵਾਰ ਨਾਲ ਗੱਲ ਕਰੀਦੀ ਹੈ ਤਾਂ ਉੱਤਰ ਹੁੰਦਾ ਹੈ ਇਹ ਕ੍ਰਿਪਾ ਬਖਸ਼ਿਸ਼ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਹੈ।

**ਸਮਾਜ ਸੇਵਾ ਅਤੇ ਕਲਾ ਪ੍ਰੇਮੀ :**

ਸ. ਜਗਮੋਹਨ ਸਿੰਘ ਇੱਕ ਸੁੱਘੜ ਉਦਯੋਗ ਪਤੀ ਹੋਣ ਦੇ ਨਾਲ ਨਾਲ ਇੱਕ ਚੰਗੇ ਸਮਾਜ ਸੇਵਕ ਵੀ ਸਨ। ਉਹ ਕਈ ਸਮਾਜਿਕ ਅਦਾਰਿਆਂ, ਹਸਪਤਾਲਾਂ ਅਤੇ ਵਿੱਦਿਅਕ ਸੰਸਥਾਵਾਂ ਨਾਲ ਜੁੜੇ ਹੋਏ ਸਨ। ਵਿਕਲਾਂਗਾਂ ਦੀ ਸੇਵਾ, ਰੋਗੀਆਂ ਦਾ ਇਲਾਜ, ਲੋੜਵੰਦ ਬੱਚਿਆਂ ਲਈ ਸਿੱਖਿਆ ਪ੍ਰਬੰਧ ਕਰਦੇ ਕੋਈ ਹਿਚਕਚਾਹਟ ਨਹੀਂ ਹੁੰਦੀ ਸੀ। ਚੁਪ ਚੁਪੇਤੇ, ਸਰੀਰਕ ਅਤੇ ਵਿਤੀ ਯੋਗਦਾਨ ਪਾਂਦੇ ਰਹਿੰਦੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਇਹ ਪਵਿੱਤਰ ਹੁਕਮ ਯਾਦ ਰੱਖਦੇ ਕਿ ਭੁੱਖੇ ਨੂੰ ਅੰਨ, ਨੰਗੇ ਨੂੰ ਕੱਪੜਾ,ਜੋੜਾ ਦਾਨ ਕਰਨਾ। ਉਹ ਰਾਗੀ, ਸੰਗੀਤਕਾਰ ਜਾਂ ਸਹਿਤਕਾਰ ਨਹੀਂ ਸਨ। ਪਰ ਕਲਾ ਪ੍ਰੇਮੀ ਜਰੂਰ ਸਨ। ਬੱਚਿਆਂ ਨੂੰ ਘਰ ਬੁਲਾ ਲੈਣਾ, ਰਾਗ ਸੁਣਨਾ, ਉਤਸ਼ਾਹਿਤ ਕਰਨ ਲਈ ਸਾਜ ਵੀ ਲੈ ਦੇਣੇ। ਆਪਣੇ ਕਈ ਸੰਗੀਤਕ ਸੁਰ ਮਈ ਸ਼ਾਮਾਂ ਦਾ ਆਯੋਜਨ ਕੀਤਾ। ਸਾਹਿਤਕ ਬੈਠਕਾਂ ਹੋਈਆਂ। ਕਲਾਕਾਰਾਂ ਅਤੇ ਸਾਹਿਤਕਾਰਾਂ ਦਾ ਮਾਨ ਸਨਮਾਨ ਕੀਤਾ।

**ਅੰਤਮ ਸਮਾਂ :**

ਸਤਿਗੁਰੂ ਕਦੇ ਸਿੱਖ ਨੂੰ ਦੁਖ ਹੁੰਦੇ ਹੋਏ ਵੀ ਦੁਖ ਮਹਿਸੂਸ ਨਹੀਂ ਹੋਣ ਦੇਂਦਾ। ਅਜੇਹੀ ਕ੍ਰਿਪਾ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨੇ ਸ. ਜਗਮੋਹਨ ਸਿੰਘ ਤੇ ਕੀਤੀ। ਆਪ ਕੈਂਸਰ ਦੇ ਅਸਾਧ ਰੋਗ ਨਾਲ ਪੀੜਤ ਹੋ ਗਏ। ਸ੍ਰੀ ਸਤਿਗੁਰੂ ਉਦੇ ਸਿੰਘ ਜੀ ਹਸਪਤਾਲ ਦਰਸ਼ਨ ਦੇਂਦੇ, ਟੈਲੀਫੋਨ ਰਾਹੀਂ ਕ੍ਰਿਪਾ ਬਖਸ਼ਿਸ਼ ਕਰਦੇ ਰਹੇ। ਜਿਹੜਾ ਸਿੱਖ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਨਿਗਾਹੇ ਕਰਮ ਵਿੱਚ ਹੁੰਦਾ ਹੈ, ਉਸਨੂੰ ਭਲਾ ਪੀੜ੍ਹ ਕਿਵੇਂ ਹੋ ਸਕਦੀ ਹੈ। ਜਗਮੋਹਨ ਸਿੰਘ ਜੀ ਦਾ ਸਰੀਰ ਜਵਾਬ ਦੇ ਰਿਹਾ ਸੀ ਪਰ ਗੁਰੂ ਕ੍ਰਿਪਾ ਕਾਰਨ ਚੇਹਰੇ ਤੇ ਕੋਈ ਸ਼ਿਕੰਨ ਨਹੀਂ ਸੀ। ਮਹੀਨਾਂ ਪਹਿਲਾਂ ਕਹਿਣ ਲੱਗੇ ਹਰ ਰੋਜ ਸੋਚ ਕੇ ਸੌਂਦਾਂ ਹਾਂ ਸਵੇਰੇ ਨਹੀਂ ਉਠਣਾ, ਟੈਲੀਫੋਨ ਖੜਕ ਜਾਵੇ ਕਿ ਜਗਮੋਹਨ ਚੱਲ ਵੱਸਿਆ। ਪਰ ਗ੍ਰੀਬ ਨਿਵਾਜ ਹਰ ਵਾਰ ਨਵਾਂ ਦਿਨ ਨਵਾਂ ਜੀਵਨ ਕ੍ਰਿਪਾ ਕਰ ਦੇਂਦੇ ਹਨ। ਸ੍ਰੀ ਸਤਿਗੁਰੂ ਉਦੇ ਸਿੰਘ ਜੀ ਨਾਲ ਵਿਦੇਸ਼ਾਂ ਵਿੱਚ ਵੀ ਘੁੰਮ ਆਇਆ ਹਾਂ। ਨਿਜੀ ਪਿਆਰ ਦਾ ਖੂਬ ਅਨੰਦ ਮਾਣਿਆ ਹੈ। ਸੰਸਾਰ ਭਰਮਨ ਕਰ ਲਿਆ ਹੈ। ਜਿੰਦਗੀ ਦੇ ਸਭੇ ਸੁਖ ਭੋਗੇ ਹਨ। ਬੱਚੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਚਰਨਾਂ ਨਾਲ ਜੁੜੇ ਹੋਏ ਹਨ। ਸਭ ਪੱਖੋਂ ਸੁਖੀ ਹਨ। ਹੁਣ ਜਾਣ ਦਾ ਗਮ

ਨਹੀਂ, ਜੀਉਣ ਦੀ ਖੁਸ਼ੀ ਨਹੀਂ। ਇੱਕੋ ਅਰਦਾਸ ਹੈ ਅੰਤ ਤੱਕ ਨਿਭ ਜਾਵੇ। ਸਤਿਗੁਰੂ ਦੀ ਰਹਿਮਤ ਬਣੀ ਰਹੇ। ਸ. ਜਗਮੋਹਨ ਸਿੰਘ ਨੇ ਜਦੋਂ ਅਰਦਾਸ ਕਰਨੀ ਤਾਂ ਇਹ ਅਰਜ ਬੇਨਤੀ ਹਰ ਵਾਰ ਕਰਨੀ, ਏਸ ਜੀਵਨ ਵਿੱਚ ਆਪ ਦੇ ਚਰਨਾਂ ਦਾ ਆਸਰਾ ਮਿਲਿਆ, ਏਸ ਜੀਵਨ ਤੋਂ ਬਾਅਦ ਵੀ ਆਪਦੇ ਚਰਨਾਂ ਦੀ ਪ੍ਰਤੀਤ ਮਿਲੇ। ਏਸ ਤਰ੍ਹਾਂ ਗੁਰੂ ਹੁਕਮ ਅਨੁਸਾਰ ਜੀਵਨ ਬਸਰ ਕਰਦੇ, ਸਮਾਜਿਕ ਅਤੇ ਪਰਿਵਾਰਿਕ ਜਿੰਮੇਵਾਰੀਆਂ ਨਿਭਾਉਂਦੇ, ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਦਰਸ਼ਨ ਪਰਸਦੇ ਸ. ਜਗਮੋਹਨ ਸਿੰਘ 26 ਮਈ, 2019 ਨੂੰ ਆਪਣੇ ਰਹਿਬਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਜਾ ਬਿਰਾਜੇ ਹਨ।

ਅੱਜ 2 ਜੂਨ, 2019 ਦਿਨ ਐਤਵਾਰ ਨੂੰ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਖੇ ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਪਾਵਨ ਹਜ਼ੂਰੀ ਵਿੱਚ ਪਾਠ ਦਾ ਭੋਗ ਅਤੇ ਅਰਦਾਸ ਹੋ ਰਹੀ ਹੈ।

ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥
ਜੀਵਤ ਸਾਹਿਬ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥

## ਪਰਿਵਾਰਿਕ ਜਾਣਕਾਰੀ




(ਅਜੀਤ ਸਿੰਘ ਨਾਮਧਾਰੀ 'ਲੁਧਿਆਣਾ')



ਸ. ਜਗਮੋਹਨ ਸਿੰਘ ਜੀ ਆਪਣੇ ਸਮੂਹ ਪਰਿਵਾਰ ਦੇ ਨਾਲ